# ਪੰਜਾਬ ਵਿੱਚ ਸਿੱਖ ਧਰਮ ਦੇ ਸੰਬੰਧ ਵਿੱਚ ਸੰਸਥਾਵੀ ਅਸਫਲਤਾ

ਡਾਕਟਰ ਹਰਨਾਮ ਸਿੰਘ ਸ਼ਾਨ*

ਪਾਵਨ ਤੇ ਪਰਤਾਪੀ "ਖ਼ਾਲਸਾ ਪੰਥ" ਅਤੇ ਇਸ ਦੀ ਉਜਿਹੀ ਬੇਮਿਸਾਲ ਸੋਭਾ ਤੇ ਸ਼ਕਤੀ ਅਜਿਹੇ ਘਾਤਕ ਧਰੋਹਾਂ, ਧੜੇਬੰਦੀਆਂ ਤੇ ਆਪਾ-ਧਾਪੀਆਂ ਦਾ ਸ਼ਿਕਾਰ ਹੁੰਦੀ ਰਹੀ ਹੈ ਕਿ ਇਹ ਦਿਨੋਂ ਦਿਨ ਬਿਖਰਦੀ ਹੀ ਜਾ ਰਹੀ ਹੈ ; ਨਾਮਧਾਰੀ, ਨਿਰੰਕਾਰੀ, ਉਦਾਸੀ ਤੇ ਨਿਰਮਲੇ ਸਿੱਖ ਇਸ ਦੀ ਮੁਖ ਧਾਰਾ ਤੋਂ ਅੱਡ ਹੋ ਕੇ ਆਪੋ-ਆਪਣੀਆਂ ਸੰਪਰਦਾਵਾਂ ਦੇ ਘੇਰੇ ਵਿੱਚ ਹੀ ਸੀਮਿਤ ਹੋ ਰਹੇ ਹਨ। ਬਾਬਿਆਂ, ਬਿਆਸੀਆਂ, ਦੋਧੜੀਆਂ ਤੇ ਭਨਿਆਰੀਆਂ ਆਦਿ ਨੇ ਆਪੋ-ਆਪਣੇ ਡੇਰੇ ਜਮਾ ਕੇ, ਉਨ੍ਹਾਂ ਨੂੰ ਕੇਵਲ ਆਪੋ-ਆਪਣੀ ਪੀਰੀ-ਮੁਰੀਦੀ ਤੱਕ ਹੀ ਮਹਿਦੂਦ ਕੀਤਾ ਹੋਇਆ ਹੈ।

ਪੰਥ ਵਿੱਚ ਇਸ ਵੇਲੇ ਕੋਈ ਵੀ ਅਜਿਹਾ ਆਗੂ ਨਜ਼ਰ ਨਹੀਂ ਆ ਰਿਹਾ ਜਿਸ ਦਾ ਨਿਸ਼ਕਾਮ ਤੇ ਨਿਰਮਾਣ ਪੰਥਕ ਪਿਆਰ, ਹਿੰਮਤ ਤੇ ਲਿਆਕਤ, ਸੇਵਾ ਤੇ ਕੁਰਬਾਨੀ, ਦੂਰ-ਦਰਸ਼ਤਾ ਤੇ ਹਰ-ਮਨ-ਪਿਆਰਤਾ ਖੱਖੜੀ ਦੀਆਂ ਡਲੀਆਂ ਵਾਂਗ ਪਾਟੀ ਜਾ ਰਹੀ ਕੌਮ ਦੇ ਇਸ ਬਿਖਰ ਰਹੇ ਸ਼ੀਰਾਜ਼ੇ ਨੂੰ ਮੁੜ ਜੋੜ ਸਕੇ ਅਤੇ ਜੁੜਿਆਂ ਵੀ ਰੱਖ ਸਕੇ। ਹੁਣ ਤਾਂ ਕੋਈ ਅਜਿਹੀ ਥਾਂ ਵੀ ਨਜ਼ਰ ਨਹੀਂ ਆ ਰਹੀ ਜਿਸ ਤੋਂ ਨਿਕਲੀ ਕੋਈ ਆਵਾਜ਼ ਸਾਰੇ ਪੰਥ ਦੀ ਆਵਾਜ਼ ਸਮਝੀ ਤੇ ਮੰਨੀ ਜਾ ਸਕੇ। ਅਕਾਲ ਤਖ਼ਤ ਸਾਹਿਬ ਜੋ ਸਦੀਆਂ ਤੋਂ ਸਿੱਖੀ ਦੀ ਸ਼ਾਨ ਤੇ ਸ਼ੋਭਾ ਦਾ ਪ੍ਰਤੀਕ, ਇਸ ਦੀ ਸੂਝ ਤੇ ਸ਼ਕਤੀ ਦੇ ਕੇਂਦਰੀ ਬਿੰਦੂ ਅਤੇ ਇਸ ਦੇ ਵਕਾਰ ਤੇ ਪ੍ਰਭੁਤਾ ਦੇ ਚਿੰਨ੍ਹ ਬਣੇ ਰਹੇ ਹਨ, ਸਾਡੀਆਂ ਖੁਦਗਰਜ਼ੀਆਂ ਤੇ ਧੜਾਬੰਦੀਆਂ ਕਾਰਨ ਵਾਦ-ਵਿਵਾਦ ਦਾ ਮਜ਼ਬੂਨ ਬਣਾ ਦਿੱਤੇ ਗਏ ਹਨ। ਉਨ੍ਹਾਂ ਦੇ ਜਥੇਦਾਰ ਜੋ ਸਾਰੀ ਕੌਮ ਦੀ ਸਪਿਰਿਟ ਤੇ ਇੱਛਾ ਦੇ ਪ੍ਰਤੀਕ ਸਮਝੇ ਜਾਂਦੇ ਰਹੇ ਹਨ, ਅੱਜ ਅਖ਼ਬਾਰਾਂ ਰਿਸਾਲਿਆਂ ਦੀਆਂ ਸੁਰਖੀਆਂ ਦਾ ਵਿਸ਼ਾ ਬਣਾਏ ਜਾ ਰਹੇ ਹਨ। ਜਿਵੇਂ ਕਿ ਆਪ ਜੀ ਜਾਣਦੇ ਹੋ, ਉਸ ਪਾਵਨ ਸਥਾਨ ਤੋਂ ਨਿਕਲੀ ਆਵਾਜ਼ ਸਾਰੇ ਪੰਥ ਦੀ ਆਵਾਜ਼ ਮੰਨੀ ਜਾਂਦੀ ਰਹੀ ਹੈ, ਉਥੋਂ ਜਾਰੀ ਹੁੰਦੇ ਰਹੇ ਹੁਕਮਨਾਮੇ ਸਾਰੇ ਪੰਥ ਉਤੇ ਆਇਦ ਹੁੰਦੇ ਰਹੇ ਹਨ। ਪਰ ਅੱਜ ਜਿਵੇਂ ਉਹ ਵਿਵਾਦਪੂਰਨ ਤੇ ਬਹਿਸ-ਗੋਚਰੇ, ਮੰਨਣਯੋਗ ਜਾਂ ਰੱਦਣਯੋਗ ਬਣਾ ਦਿੱਤੇ ਗਏ ਹਨ, ਉਹ ਅਤੇ ਉਪਰੋਕਤ ਅਧੋਗਤੀ ਸਾਡੀ ਪੰਥਕ ਭਾਵਨਾ, ਸੰਸਥਾਵੀ ਅਸਫ਼ਲਤਾ ਤੇ ਮਾਨਸਕ ਅਵਸਥਾ ਦਾ ਇਕ ਅਜਿਹਾ ਚਿੰਨ ਹੈ ਜਿਸ ਬਾਰੇ ਕੁਝ ਸੋਚ ਵਿਚਾਰ ਕਰਦਿਆਂ ਹੀ, ਸਿਰ ਸ਼ਰਮ ਨਾਲ ਝੁਕ ਜਾਂਦਾ ਹੈ।

ਹੈਰਾਨ ਤੇ ਪ੍ਰੇਸ਼ਾਨ ਅਕਲ ਪੁਛਦੀ ਹੈ ਕਿ ਇਸ ਵਾਦ-ਵਿਵਾਦ ਤੇ ਅਪਮਾਨ ਨੂੰ ਕੌਣ, ਕਦੋਂ ਤੇ ਕਿਵੇਂ ਠੱਲ੍ਹ ਪਾ ਸਕੇਗਾ : ਇਨ੍ਹਾਂ ਦੀ ਪਾਵਨਤਾ, ਸਰਬ-ਉੱਚਤਾ ਤੇ ਸਰਬ-ਪਰਵਾਨਗੀ ਕਦੋਂ ਤੇ ਕਿਵੇਂ ਬਹਾਲ ਹੋ ਸਕੇਗੀ - ਇਹ ਕੁਝ ਅਜਿਹੇ ਤੌਖਲੇ ਹਨ ਜੋ ਸਾਡੀ ਸ਼ਰਧਾ ਤੇ ਸਿਦਕ, ਅਣਖ਼ ਤੇ ਆਨ-ਸ਼ਾਨ ਨੂੰ ਘਾਉ-ਮਾਉਂ ਕਰਦੇ ਜਾ ਰਹੇ ਹਨ। ਇਹ ਕੁਝ ਅਜਿਹੇ ਅਹਿਮ ਸਵਾਲ ਹਨ ਜਿਨ੍ਹਾਂ ਦਾ ਹਲ ਸਮੇਂ ਦੀ ਪਹਿਲੀ ਤੇ ਫ਼ੌਰੀ ਮੰਗ ਹੈ।

'ਖ਼ਾਲਸਾ ਪੰਥ' ਸਾਜਣ ਵਾਲੇ ਸਤਿਗੁਰੂ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਸਾਨੂੰ ਹਮੇਸ਼ਾਂ ਲਈ 'ਗੁਰੂ ਗ੍ਰੰਥ ਸਾਹਿਬ' ਦੇ ਲੜ ਲਾ ਕੇ, ਇਹ ਹੁਕਮ ਤੇ ਹਦਾਇਤ ਕਰ ਗਏ ਸਨ :

* 605, Sector 16, Chandigarh

ਆਗਿਆ ਭਈ ਅਕਾਲ ਕੀ,ਤਬੇ ਚਲਾਇਓ ਪੰਥ,
ਸਭ ਸਿੱਖਨ ਕੋ ਹੁਕਮ ਹੈ , ਗੁਰੂ ਮਾਨਿਓ ਗ੍ਰੰਥ।
ਗੁਰੂ ਗ੍ਰੰਥ ਜੀ ਮਾਨਿਓ, ਪਰਗਟ ਗੁਰਾਂ ਕੀ ਦੇਹ ;
ਜੋ ਪ੍ਰਭੁ ਕਉ ਮਿਲਬੋ ਚਾਹੇ ਖੋਜ ਸ਼ਬਦ ਮੈਂ ਲੇਹ।

ਇਹ ਹੁਕਮ ਤੇ ਹਦਾਇਤ ਅਸੀਂ ਆਪਣੀ ਅਰਦਾਸ ਦੀ ਸਮਾਪਤੀ ਤੋਂ ਬਾਅਦ, ਹਰ ਰੋਜ਼ ਖੜੇ-ਖੜੋਤੇ ਰਲ-ਮਿਲ ਕੇ ਉਚੀ ਹੇਕ ਨਾਲ ਗਾਉਂਦੇ ਹਾਂ ਅਤੇ ਹਰ ਕਿਸੇ ਨੂੰ ਆਪਣਾ ਇਹ ਈਮਾਨ ਏਲਾਨੀਆ ਵਿਦਤ ਕਰਦੇ ਹਾਂ। ਗੁਰੂ ਗ੍ਰੰਥ ਸਾਹਿਬ ਸਾਡੇ ਕੇਵਲ ਇੱਕੋ-ਇਕ ਤੇ ਸਦੀਵੀ ਇਸ਼ਟ ਹੀ ਨਹੀਂ, ਸਗੋਂ ਦੇਸ-ਪਰਦੇਸ ਵਸਦੇ ਸਭ ਸਿੱਖਾਂ ਨੂੰ ਜੋੜਨ ਵਾਲੀ ਅਤੇ ਜੋੜੇ ਰੱਖਣ ਵਾਲੀ ਹਸਤੀ ਤੇ ਸ਼ਕਤੀ ਵੀ ਇਕੋ ਇਹੋ ਹਨ। ਗੁਰੂ ਨਾਨਕ ਦੇਵ ਜੀ ਦੇ ਸਾਜੇ-ਨਿਵਾਜੇ ਹੋਏ ਸਿੱਖ ਧਰਮ ਤੇ ਇਸ ਦੇ ਅਨੁਯਾਈਆਂ ਨੂੰ ਜੇ ਇਹ ਅਦੁੱਤੀ ਦਾਤ ਪ੍ਰਾਪਤ ਨਾ ਹੋਈ ਹੁੰਦੀ ਅਤੇ ਉਸ ਬਾਰੇ ਗੁਰੂ ਗੋਬਿੰਦ ਸਿੰਘ ਜੀ ਦਾ ਉਪਰੋਕਤ ਵੀ ਹੁਕਮ ਸਾਦਰ ਨਾ ਹੋਇਆ ਹੁੰਦਾ ਤਾਂ ਇਸ 'ਪੰਥ' ਦਾ ਸ਼ੀਰਾਜ਼ਾ (ਰੱਬ ਨਾ ਕਰੇ, ਕਦੇ ਵੀ ਨਾ ਕਰੇ) ਕਦੋਂ ਦਾ ਬਿਖਰ ਗਿਆ ਹੁੰਦਾ।

ਪਰ ਸਾਡੇ ਗੁਰੂ ਗ੍ਰੰਥ ਇਸ ਪਾਵਨ, ਸਦੀਵੀ ਤੇ ਸਰਬ-ਸਾਂਝੇ ਇਸ਼ਟ ਨਾਲ ਅਜੋਕੇ ਹੀ ਜੋ ਕੁਝ ਹੋਇਆ ਹੈ ਅਤੇ ਹੋ ਰਿਹਾ ਹੈ, ਉਹ ਇਸ ਧਰਮ ਦੇ ਅਨੁਯਾਈਆਂ ਅਤੇ ਸਮੂਹ ਸੱਭਯ ਸਮਾਜ ਲਈ ਇਤਨੀ ਸ਼ਰਮਨਾਕ ਹਰਕਤ ਅਤੇ ਅਜਿਹਾ ਘੋਰ ਅਪਰਾਧ ਹੈ ਜਿਸ ਦਾ ਬਿਆਨ ਲਫ਼ਜਾਂ ਦਾ ਮੁਥਾਜ ਹੈ।

ਇਨ੍ਹਾਂ ਦੀ ਪਾਵਨ ਦੇਹ ਨੂੰ ਕੇਵਲ ਇਕ ਕਿਤਾਬ ਸਮਝ ਕੇ ਸਾੜਨ ਵਾਲਿਆਂ ਨੂੰ ਸ਼ਾਇਦ ਪਤਾ ਨਹੀਂ ਕਿ ਇਨ੍ਹਾਂ ਦੇ ਹੋ ਰਹੇ ਇਕ ਪਾਠ ਨੂੰ ਵੀ ਖੰਡਨ ਕਰਨ 'ਤੇ, ਇਹਨਾਂ ਦੇ ਉਪਾਸ਼ਕਾਂ ਨੇ ਮੋਰਚੇ ਲਾਈ ਰੱਖੇ ਹਨ। ਇਹਨਾਂ ਦੇ ਕੇਵਲ ਇਕ ਪਤਰੇ ਦੀ ਬੇਅਦਬੀ ਘੋਰ ਨਿਰਾਦਰੀ ਤੇ ਅਪਰਾਧ ਮੰਨੀ ਜਾਂਦੀ ਰਹੀ ਹੈ। ਹੁਣ ਤਾਂ ਕੇਵਲ ਸੰਪੂਰਨ ਬੀੜ ਨੂੰ ਹੀ ਨਹੀਂ ਬੜੀ ਬੇਹਯਾਈ ਨਾਲ ਸਾੜਿਆ ਤੇ ਫੂਕਿਆ ਜਾ ਰਿਹਾ ਹੈ, ਸਗੋਂ ਸਾਰੀ ਕੌਮ ਦੇ ਹਿਰਦੇ ਨੂੰ ਵਲੂੰਧਰਿਆ ਜਾ ਰਿਹਾ ਹੈ ਅਤੇ ਉਸਦੀ ਅਣਖ਼, ਸਿਦਕ ਤੇ ਸ਼ਰਧਾ ਨੂੰ ਸ਼ਰੇਆਮ ਵੰਗਾਰਿਆ ਤੇ ਲਲਕਾਰਿਆ ਜਾ ਰਿਹਾ ਹੈ।

ਇਸ ਭਾਰੀ ਜੁਰਮ ਨੂੰ ਵੀ ਕੌਣ ਤੇ ਕਦੋਂ ਠੱਲ੍ਹ ਪਾਏਗਾ ਜਾਂ ਪਾ ਸਕੇਗਾ, ਇਹ ਇਕ ਹੋਰ ਅਜਿਹਾ ਸਵਾਲ ਹੈ ਜਿਸ ਦਾ ਹਲ ਨਾ ਸਮੇਂ ਦੀ ਸਰਕਾਰ, ਨਾ ਕੋਈ ਸਿੱਖ ਸੰਸਥਾ ਜਾਂ ਵਿਅਕਤੀ ਅਜੇ ਤੱਕ ਦੱਸ ਜਾਂ ਕਰ ਸਕੀ ਹੈ।

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਾਡੇ ਗੁਰਦੁਆਰੇ, ਮੂਲ ਤੇ ਮੁੱਖ ਰੂਪ ਵਿੱਚ, ਗੁਰੂ ਗ੍ਰੰਥ ਸਾਹਿਬ ਦੇ ਨਿਵਾਸ ਤੇ ਪ੍ਰਕਾਸ਼ ਲਈ ਹੀ ਮਖ਼ਸੂਸ ਹਨ। ਅੰਮ੍ਰਿਤਸਰ ਵਿੱਚ ਸਥਾਪਿਤ ਸਾਡਾ ਪ੍ਰਮੁੱਖ ਗੁਰਦੁਆਰਾ, 'ਸ੍ਰੀ ਹਰਿਮੰਦਰ ਸਾਹਿਬ', ਮੁਖ ਤੌਰ ਤੇ ਇਨ੍ਹਾਂ ਦੇ ਨਿਵਾਸ ਤੇ ਪ੍ਰਕਾਸ਼ ਸਥਾਨ, ਭਾਵ ਇਨ੍ਹਾਂ ਦੇ ਪਾਵਨ 'ਘਰ', ਵਜੋਂ ਹੀ ਵਿਉਂਤੇ ਤੇ ਉਸਾਰੇ ਗਏ ਜਾਪਦੇ ਹਨ; ਅਤੇ ਉਨ੍ਹਾਂ ਦੀ ਪਾਵਨ ਚੋਖੰਡੀ ਵਿੱਚ ਇਨ੍ਹਾਂ ਤੋਂ ਸਿਵਾ ਕਿਸੇ ਹੋਰ ਨੂੰ ਟਿਕਣ ਜਾਂ ਵਸਣ ਦੀ ਆਗਿਆ ਹੀ ਨਹੀਂ। ਸ਼ਾਇਦ ਇਸੇ ਲਈ ਕੈਨੇਡਾ-ਨਿਵਾਸੀ ਗੁਰਸਿੱਖ ਇਨ੍ਹਾਂ ਨੂੰ 'ਗੁਰਦੁਆਰਾ' ਕਹਿਣ ਦੀ ਥਾਂ ਬੜੇ ਮਾਣ ਤੇ ਸਤਿਕਾਰ ਸਹਿਤ 'ਗੁਰੂ-ਘਰ' ਆਖਦੇ ਹਨ।

ਗੁਰਦੁਆਰੇ ਸਾਡੀ ਜਿੰਦ ਜਾਨ ਹਨ। ਸਾਡੇ ਹਰ ਕਰਮ-ਧਰਮ ਦਾ ਕੇਂਦਰ ਬਿੰਦੂ ਹਨ। ਸਾਡੀ ਹਰ ਯੋਗ ਕਿਰਿਆ ਤੇ ਸਰਗਰਮੀ - ਧਾਰਮਿਕ, ਸਮਾਜਿਕ, ਸਭਿਆਚਾਰਕ, ਰਾਜਨੀਤਕ ਆਦਿ - ਦਾ ਧੁਰਾ ਹਨ। ਸਦੀਆਂ ਤੋਂ ਸਭ ਗੁਰਸਿੱਖਾ ਦੀ ਸਾਂਝੀ ਧਰਮਸ਼ਾਲਾ ਵੀ ਇਹੋ, ਪਾਠਸ਼ਾਲਾ ਵੀ ਇਹੋ ਤੇ ਕਾਰਜਸ਼ਾਲਾ ਵੀ ਇਹੋ ਰਹੇ ਹਨ। ਪਰ ਕੁਝ ਚਿਰ ਤੋਂ ਇਹ ਕੁਝ ਵਿਸ਼ੇਸ਼ ਜਾਤਾਂ, ਸ਼੍ਰੇਣੀਆਂ, ਸੰਪਰਦਾਵਾਂ ਅਤੇ ਇਲਾਕਿਆਂ ਆਦਿ ਦੇ ਨਾਵਾਂ ਨਾਲ ਸੰਬੰਧਿਤ ਕੀਤੇ ਜਾ ਰਹੇ ਹਨ। ਜਿਵੇਂ 'ਰਾਮਗੜੀਆਂ ਦਾ ਗਰਦੁਆਰਾ', 'ਮਲਵੱਈਆਂ ਦਾ ਗੁਰਦੁਆਰਾ',

'ਨਿਰੰਕਾਰੀਆਂ ਦਾ ਗੁਰਦੁਆਰਾ', ਇਤਿਆਦਿ। ਵਰਤਮਾਨ ਪਾਵਰ ਪਾਲਿਟਿਕਸ ਨੇ ਇਨ੍ਹਾਂ ਵਿੱਚੋਂ ਕਈਆਂ ਨੂੰ ਤਾਂ ਧੜਾਬੰਦੀ ਤੇ ਪਾਰਟੀਬਾਜ਼ੀ ਆਦਿ ਦੇ ਸਾਧਨ ਅਤੇ ਸਿਆਸੀ ਤੇ ਸਰਕਾਰੀ ਪਦਵੀਆਂ ਪ੍ਰਾਪਤ ਕਰਨ ਦੇ ਵਸੀਲੇ (ਤਵਕਬਬਜਅਪ-ਤਵਰਅਕ) ਵੀ ਬਣਾ ਦਿੱਤਾ ਹੈ। ਕੁਝ ਹੋਰਨਾਂ ਵਲੋਂ ਤਾਂ ਇਹ 'ਧਰਮ' ਦੀ ਥਾਂ 'ਧੜੇ' ਦਾ ਸਥਾਨ ਅਤੇ ਸ਼ਰਧਾ-ਭਾਵ ਦੀ ਥਾਂ ਨਿੱਜੀ ਕਬਜ਼ੇ ਦਾ ਸਮਾਨ ਬਣਾ ਦਿਤੇ ਗਏ ਹਨ। ਕਈ ਤਾਂ ਅਜਿਹੇ ਵਾਦ-ਵਿਵਾਦ, ਆਪਧਾਪੀ, ਮੁਕੱਦਮਾਬਾਜ਼ੀ, ਜ਼ਾਤੀ ਵੈਰ-ਵਿਰੋਧ ਅਤੇ ਝੇੜੇ-ਝਗੜਿਆਂ ਵਿੱਚ ਗ੍ਰਸਤ ਹੋ ਗਏ ਹਨ ਕਿ ਕਈ ਸੱਭਯ ਲੋਕਾਂ ਤੇ ਨੌਜਵਾਨਾਂ ਨੇ ਉਨ੍ਹਾਂ ਅੰਦਰ ਜਾਣਾ ਵੀ ਬੰਦਾ ਕਰ ਦਿੱਤਾ ਹੈ। ਕਈਆਂ ਨੇ ਤਾਂ ਅਜਿਹੀ ਸਥਿਤੀ ਤੋਂ ਨਿਰਾਸ਼ ਜਾਂ ਨਾਰਾਜ਼ ਹੋਕੇ, ਸਿੱਖੀ ਤੋਂ ਵੀ ਬੇਮੁੱਖ ਹੋਣਾ ਅਤੇ ਸਿੱਖ-ਸਰੂਪ ਤੋਂ ਵੀ ਨਾਬਰ ਹੋ ਜਾਣਾ ਸ਼ੁਰੂ ਕਰ ਦਿੱਤਾ ਹੈ। ਜਿਹੜੇ ਅਸੀਂ ਸਾਬਤ-ਸੂਰਤ ਵਿਚਰ ਰਹੇ ਹਾਂ, ਉਹ ਵੀ ਕਈ ਸ਼੍ਰੇਣੀਆਂ ਨਾਲ ਜੋੜੇ ਜਾ ਰਹੇ ਹਨ - ਜਿਵੇਂ ਕੇਸ਼ਾਧਾਰੀ, ਨਾਮਧਾਰੀ, ਨੀਲਧਾਰੀ, ਅੰਮ੍ਰਿਤਧਾਰੀ ਜਿਨਾਂ ਵਿੱਚ ਕਈ ਸਧਾਰਨ ਅਤੇ ਕਈ ਸਰਬਲੋਹੀਏ ਗੁਰਸਿੱਖ ਸ਼ਾਮਲ ਹਨ। ਹੋਰ ਤਾਂ ਹੋਰ, ਕੇਸ ਉਤਰਵਾ ਕੇ ਪੱਤਿਤ ਹੋ ਚੁੱਕੇ ਕਈ ਕੇਸਹੀਨ ਆਪਣੇ ਆਪ ਨੂੰ ਸਹਿਜਧਾਰੀ ਦੱਸ ਰਹੇ ਹਨ।

ਇਸ ਸ਼ੋਕਮਈ ਸਥਿਤੀ ਨੂੰ ਸੋਧਣ, ਇਸ ਬੇਮੁਖ ਝੁਕਾਅ ਨੂੰ ਠੱਲ੍ਹਣ ਅਤੇ ਇਸ ਚਿੰਤਾਜਨਕ ਅਸਫ਼ਲਤਾ ਨੂੰ ਸਫ਼ਲਤਾ ਵਿੱਚ ਬਦਲਣ ਲਈ ਲੁੜੀਂਦੇ ਉਪਾਅ ਸੋਚਣ ਤੇ ਵਰਤਣੇ ਸਮੇਂ ਦੀ ਫ਼ੌਰੀ ਅਤੇ ਅਤੀ ਜ਼ਰੂਰੀ ਮੰਗ ਹੈ।

ਹਾਲ ਦੀ ਘੜੀ, ਮੈਨੂੰ ਤਾਂ ਉਹ ਉਪਾਅ ਹੀ ਮੁਫ਼ੀਦ ਤੇ ਕਾਰਗਰ ਜਾਪਦੇ ਹਨ ਜੋ ਅੱਜ ਤੋਂ ਸਵਾ ਕੁ ਸੌ ਵਰ੍ਹੇ ਪਹਿਲਾਂ ਉਪਰੋਕਤ ਸਥਿਤੀ ਨੂੰ ਨਜਿੱਠਣ ਤੇ ਅਜਿਹੀ ਅਧੋਗਤੀ ਨੂੰ ਸੁਧਾਰਨ ਲਈ ਸਾਡੇ ਅਤੀ ਸਿਆਣੇ, ਸਿਦਕੀ, ਸੁਹਿਰਦ ਤੇ ਦੂਰਅੰਦੇਸ਼ ਬਜ਼ੁਰਗਾਂ ਨੇ ਵਰਤੇ ਸਨ। ਸਿੱਖੀ ਨੂੰ ਸੰਭਾਲਣ ਤੇ ਇਸ ਵਿੱਚ ਚੜ੍ਹਦੀ ਕਲਾ ਪਰਸਾਰਨ ਲਈ ਜੋ ਮੁਹਿੰਮ ਉਨ੍ਹਾਂ ਨੇ ਸ਼ੁਰੂ ਕੀਤੀ ਸੀ, ਉਸ ਦਾ ਧੁਰਾ ਉਨ੍ਹਾਂ ਨੇ ਸਤਿਗੁਰਾਂ ਦੀ ਬਖ਼ਸ਼ੀ ਹੋਈ ਉਕਤ ਤ੍ਰਿਬੈਣੀ - ਭਾਵ ਗੁਰਦੁਆਰਾ, ਗੁਰੂ ਗ੍ਰੰਥ ਤੇ ਗੁਰੂ ਪੰਥ - ਨੂੰ ਹੀ ਮਿਥ ਲਿਆ ਸੀ। ਇਸ ਪਾਵਨ ਧੁਰੇ ਦੇ ਆਸਰੇ ਅਤੇ ਇਸੇ ਦੁਆਲੇ ਉਨ੍ਹਾਂ ਨੇ ਨਵ ਚੇਤਨਾ ਤੇ ਪੁਨਰ-ਜਾਗ੍ਰਤੀ (Renaissance and Awakening) ਦੀ ਇਕ ਅਜਿਹੀ ਸ਼ਕਤੀਸ਼ਾਲੀ ਤੇ ਪਰਭਾਵਸ਼ਾਲੀ ਲਹਿਰ, ਭਾਵ ਸਿੰਘ ਸਭਾ ਤੇ ਗੁਰਦੁਆਰਾ ਸੁਧਾਰ ਲਹਿਰ ਚਲਾ ਦਿੱਤੀ ਸੀ ਜਿਸ ਨੇ ਕੁਝ ਦਹਾਕਿਆਂ ਵਿੱਚ ਹੀ ਦੇਸ਼-ਵਿਦੇਸ਼ ਵਿਚਰ ਰਹੇ ਸਭ ਸਿੱਖਾਂ ਦੀ ਮੁਹਾਰ ਮੁੜ ਗੁਰੂ-ਘਰ, ਗੁਰਬਾਣੀ, ਗੁਰ ਇਤਿਹਾਸ ਅਤੇ ਸਿੱਖ ਵਿਰਸੇ (heritage) ਵੱਲ ਮੋੜ ਦਿੱਤੀ ਸੀ। ਸਿੱਖ ਸਿਧਾਂਤ ਸਾਹਿਤ, ਇਤਿਹਾਸ ਤੇ ਪਰੰਪਰਾ, ਅਤੇ ਪੰਜਾਬੀ ਬੋਲੀ, ਗੁਰਮੁਖੀ ਲਿਪੀ, ਸਾਹਿਤ ਤੇ ਸਭਿਆਚਾਰ ਆਦਿ ਨੂੰ ਜਿਸ ਸ਼ਰਧਾ, ਸਿਦਕ, ਦਾਅ ਤੇ ਸੁਚੱਜ ਨਾਲ ਉਸ ਸੁਭਾਗੀ ਲਹਿਰ ਨੇ ਅਪਣਾਇਆ, ਰੁਸ਼ਨਾਇਆ ਤੇ ਵਿਕਸਾਇਆ ਸੀ; ਪਿੰਡੋ-ਪਿੰਡ ਤੇ ਸ਼ਹਿਰੋ-ਸ਼ਹਿਰ ਪਰਚਾਰਿਆ ਤੇ ਪਰਸਾਰਿਆ ਸੀ, ਉਸ ਦਾ ਬਿਆਨ ਲਫਜ਼ਾਂ ਦਾ ਮੁਥਾਜ ਹੈ; ਅਤੇ ਉਸ ਦਾ ਲਾਭ ਤੇ ਪ੍ਰਭਾਵ ਵੀ ਸਿੱਖੀ ਦੇ ਇਤਿਹਾਸ ਵਿੱਚ ਆਪਣੀ ਮਿਸਾਲ ਆਪ ਹੈ। ਉਸ ਮਹਾਨ, ਵਿਆਪਕ ਤੇ ਦੂਰਦਰਸ਼ੀ ਉੱਦਮ ਨੇ ਸਮੂਹ ਸਿੱਖ ਸਾਇਕੀ ਨੂੰ ਹਲੂਣ ਕੇ ਰੱਖ ਦਿੱਤਾ ਸੀ; ਅਤੇ ਸਮੂਹ ਸਿੱਖ ਸੰਸਾਰ ਵਿੱਚ ਆਪਣੇ ਸ਼ਾਨਦਾਰ ਵਿਰਸੇ, ਸਰੂਪ ਤੇ ਸਪਿਰਿਟ ਨੂੰ ਸੰਭਾਲਣ ਅਤੇ ਉਸ ਉਤੇ ਨਾਜ਼ ਕਰਨ ਦੀ ਤੀਖਣ ਭਾਵਨਾ ਪੈਦਾ ਕਰ ਦਿੱਤੀ ਸੀ। ਉਸ ਨੇ ਤਾਂ ਘੋਰ ਨਿਰਾਸਤਾ ਤੇ ਢਹਿੰਦੀ ਕਲਾ ਦਾ ਸ਼ਿਕਾਰ ਹੋ ਰਹੀ ਕੌਮ ਨੂੰ ਅਜਿਹੀ ਆਸ਼ਾਵਾਦ ਤੇ ਚੜ੍ਹਦੀ ਕਲਾ ਦਾ ਧਾਰਨੀ ਵੀ ਬਣਾ ਦਿੱਤਾ ਸੀ ਜੋ ਉਸ ਦੇ ਇਕ ਮਹਾਨ ਸੇਵਕ ਤੇ ਉਸਰਈਏ, ਭਾਈ ਵੀਰ ਸਿੰਘ ਜੀ, ਦੇ ਲਫ਼ਜਾਂ ਵਿੱਚ ਇਉਂ ਲੱਛਣਾਈ ਤੇ ਅਪਣਾਈ ਗਈ ਸੀ :

ਸਿੱਖੀ ਹੈ, ਬਲਵਾਨ ਕਰਨਾ ਸੁਰਤਿ ਨੂੰ,
ਚੜ੍ਹਦੀ ਕਲਾ ਨਿਵਾਸ ਸਦ ਹੀ ਰਖਣਾ।

ਅਜਿਹੀ ਚੜ੍ਹਦੀ ਕਲਾ ਦੀ ਮੁਖ ਮੰਗ ਅਤੇ ਮੂਲਿਕ ਲੋੜ ਉਦੋਂ ਵੀ, ਹੁਣ ਵੀ ਅਤੇ ਅੱਗੋਂ ਵੀ ਇਸ ਵਿਲੱਖਣ ਸਿੱਖ ਪਛਾਣ (ਸ਼ਨਾਖ਼ਤ ਜਾਂ identity) ਦੀ ਮਹੱਤਤਾ ਅਤੇ ਵਿਸ਼ੇਸ਼ਤਾ ਦੀ ਜਾਣਕਾਰੀ, ਇਸ ਉਤੇ ਹਾਰਦਿਕ ਮਾਣ ਤੇ ਇਸ ਦਾ ਪੂਰਨ ਸਨਮਾਨ, ਇਸ ਦੀ ਕਾਇਮੀ ਲਈ ਅਚੁਕ ਵਚਨ-ਬੱਧਤਾ (commitment) ਅਤੇ ਇਸ ਦੀ ਬਰਕਰਾਰੀ ਤੇ ਵਿਸ਼ਵਾਸ਼ ਹੀ ਸਿੱਖ ਸਰੂਪ ਅਤੇ ਸਿੱਖ ਸਪਿਰਿਟ ਦੇ ਮੂਲ ਸੋਮੇ ਅਤੇ ਪਰੇਰਕ ਸ਼ਕਤੀ (motivating force) ਬਣ ਰਹੇ ਹਨ ਅਤੇ ਬਣੇ ਰਹਿਣਗੇ। ਇਹ ਇਕ-ਦੂਜੇ ਲਈ ਪਰਸਪਰ ਸਹਾਇਕ ਅਤੇ ਠੀਕ ਅਰਥਾਂ ਵਿੱਚ ਪੂਰਕ (complimentary and supplementary) ਵੀ ਬਣੇ ਰਹੇ ਹਨ ਅਤੇ ਬਣੇ ਰਹਿਣਗੇ। ਗੁਰੂ ਨਾਨਕ - ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਦੀ ਮੁਖ ਤੇ ਸਦੀਵੀ ਨਿਸ਼ਾਨੀ ਅਤੇ ਪਰਤੱਖ ਪਛਾਣ ਵੀ ਇਹੋ ਸਨ, ਇਹੋ ਹਨ ਅਤੇ ਇਹੋ ਰਹਿਣਗੇ।

ਉਨ੍ਹਾਂ ਗੁਰੂ-ਪਿਆਰੇ ਤੇ ਮਾਨਯੋਗ 'ਸਿੰਘ ਸਭਾਈ' ਬਜ਼ੁਰਗਾਂ ਨੇ ਇਹੋ ਕੁਝ ਦੱਸਣ ਤੇ ਦਰਿੜ੍ਹ ਕਰਾਉਣ ਲਈ, ਆਪਣੀਆਂ ਬਹੁਮੁੱਲੀਆਂ ਜ਼ਿਮੀਆਂ ਤੇ ਕਮਾਈਆਂ ਦੇ ਕੇ ਅਤੇ ਨਿਸ਼ਕਾਮ ਤੇ ਨਿਰੰਤਰ ਘਾਲਾਂ-ਘਾਲ ਕੇ ਥਾਉਂ-ਥਾਂ ਸਿੰਘ ਸਭਾਵਾਂ ਕਾਇਮ ਕੀਤੀਆਂ ਸਨ; ਖ਼ਾਲਸਾ ਸਕੂਲ ਤੇ ਕਾਲਜ ਖੋਲ੍ਹੇ ਸਨ। ਫਿਰ ਉਨ੍ਹਾਂ ਵਿੱਚ ਸਿੱਖ ਧਰਮ, ਸਾਹਿਤ ਤੇ ਇਤਿਹਾਸ ਆਦਿ ਦੀ ਪੜ੍ਹਾਈ ਦਾ ਅਜਿਹਾ ਪੱਕਾ-ਪੀਡਾ ਪ੍ਰਬੰਧ ਕਰ ਦਿੱਤਾ ਸੀ ਕਿ ਉਨ੍ਹਾਂ ਵਿੱਚੋਂ ਪਾਸ ਹੋ ਕੇ ਨਿਕਲਿਆ ਕੋਈ ਵੀ ਸਿੱਖ ਬੱਚਾ ਆਪਣੇ ਅਜਿਹੇ ਲਾਸਾਨੀ ਵਿਰਸੇ ਤੋਂ ਬੇਖ਼ਬਰ ਅਤੇ ਉਸ ਦੇ ਗੌਰਵ ਤੋਂ ਅਭਿਜ ਨਹੀਂ ਸੀ ਰਿਹਾ।

ਸੰਨ 1947 ਦੇ ਘਲੂਘਾਰੇ ਤੇ ਦੇਸ ਦੇ ਉਜਾੜੇ ਕਾਰਨ ਅਜਿਹੀਆਂ ਬਹੁਤ ਸਾਰੀਆਂ ਸਭਾਵਾਂ ਤੇ ਸੰਸਥਾਵਾਂ ਪਾਕਸਤਾਨ ਵਿੱਚ ਹੀ ਰਹਿ ਗਈਆਂ ਅਤੇ ਇਧਰਲੇ ਭਾਵ ਭਾਰਤੀ ਪੰਜਾਬ ਵਿੱਚ ਬਣੇ ਹੋਏ ਜਾਂ ਬਣਾਏ ਗਏ ਅਜਿਹੇ ਅਦਾਰੇ ਆਜ਼ਾਦੀ ਦੀ ਲੋਰ ਵਿੱਚ ਨਾਮਧਰੀਕ 'ਸੈਕੂਲਰ ਸਰਕਾਰਾਂ' ਦੇ ਹਵਾਲੇ ਕਰ ਦਿੱਤੇ ਗਏ। ਸਰਕਾਰ ਦੇ ਬਣਾਏ ਜਾਂ ਅਪਣਾਏ 'ਸੈਕੂਲਰ' ਸਕੂਲਾਂ-ਕਾਲਜਾਂ ਵਿੱਚ ਤਾਂ ਉਪਰੋਕਤ ਧਾਰਮਿਕ ਪੜ੍ਹਾਈ ਹੋਣੀ ਹੀ ਨਹੀਂ ਸੀ; ਪਰ ਵਧੇਰੇ ਅਫ਼ਸੋਸ ਇਸ ਗੱਲ ਦਾ ਹੈ ਕਿ ਉਨ੍ਹਾਂ ਵਿਚੋਂ ਜਿਹੜੇ ਸਕੂਲ-ਕਾਲਜ ਅਸਾਂ ਆਪਣੇ ਪਰਬੰਧ ਹੇਠ ਕਾਇਮ ਰਖੇ ਜਾਂ ਨਵੇਂ ਬਣਾਏ-ਉਸਾਰੇ ਸਨ, ਉਨ੍ਹਾਂ ਵਿੱਚ ਵੀ ਅਜਿਹੀ ਪੜ੍ਹਾਈ ਦਾ ਕੋਈ ਬਾਨ੍ਹਣੂ ਅਜੇ ਤੱਕ ਨਹੀਂ ਬੰਨ੍ਹਿਆ ਗਿਆ। ਅਜਿਹੀ ਘੋਰ ਲਾਪਰਵਾਹੀ, ਕੋਤਾਹੀ ਅਤੇ ਕੋਤਾਹਅੰਦੇਸ਼ੀ ਦਾ ਨਤੀਜਾ ਹੁਣ ਸਾਡੇ ਸਾਹਮਣੇ ਆ ਰਿਹਾ ਹੈ। ਇਨ੍ਹਾਂ ਵਿਚੋਂ ਲਿਖ-ਪੜ੍ਹ ਕੇ ਨਿਕਲ ਰਹੀ ਨੌਜਵਾਨ ਪੀੜ੍ਹੀ ਇਸ ਪੱਖੋਂ ਬਿਲਕੁਲ ਕੋਰੀ ਜਾਂ ਲਗਭਗ ਊਣੀ ਹੈ; ਅਤੇ ਇਸ ਕਰਕੇ ਉਹ ਆਪਣੇ ਅਸਲੇ ਤੇ ਵਿਰਸੇ ਤੋਂ ਨਿਖੜ ਰਹੀ ਹੈ।

ਇਸੇ ਕਾਰਨ ਉਸ ਦਾ ਕੁਝ ਅਣਜਾਣ ਹਿੱਸਾ ਆਪਣੀਆਂ ਪਰੰਪਰਾਵਾਂ, ਇਤਿਹਾਸਕ ਪਰਾਪਤੀਆਂ, ਸੱਭਿਆਚਾਰਕ ਵਿਸ਼ੇਸ਼ਤਾਈਆਂ ਅਤੇ ਸਦਾਚਾਰਕ ਕਦਰਾਂ-ਕੀਮਤਾਂ ਤੋਂ ਬੇਖ਼ਬਰ ਹੋਣ ਕਰਕੇ ਅਤੇ ਆਪਣੇ ਨਿਆਰੇ ਸਰੂਪ ਤੇ ਅਨੂਠੀ ਸਪਿਰਿਟ ਦੀ ਮਹੱਤਤਾ ਤੇ ਵਿਸ਼ੇਸ਼ਤਾ ਤੋਂ ਅਣਜਾਣ ਹੋਣ ਕਰਕੇ, ਇਨ੍ਹਾਂ ਉਤੇ ਨਾਜ਼ ਕਰਨੋਂ ਤਾਂ ਕਿਤੇ ਰਿਹਾ, 'ਸੁਹਣੇ', 'ਸਮਾਰਟ' (smart) ਤੇ 'ਦਿਲਪਸੰਦ' ਆਦਿ ਬਣਨ ਦੇ ਭੁਲੇਖੇ ਅਧੀਨ, ਅਨਮਤੀਆਂ ਜਾ ਮਨਮਤੀਆਂ ਦੀ ਰੀਸੇ, ਇਨ੍ਹਾਂ ਨੂੰ ਖੁਲੇਬੰਦ ਤਿਲਾਂਜਲੀ ਦੇਣ ਲੱਗ ਪਿਆ ਹੈ ਜੋ ਸਮੁਚੀ ਸਿੱਖ ਕੌਮ ਲਈ ਇਕ ਭਾਰੀ ਸੰਕਟ ਦਾ ਮਾਨੋ ਪੇਸ਼ਖ਼ੇਮਾ ਬਣ ਰਿਹਾ ਹੈ।

ਜਿਵੇਂ ਕਿ ਆਪ ਇਹ ਵੀ ਚੰਗੀ ਤਰ੍ਹਾਂ ਚਾਣਦੇ ਹੋ ਕਿ ਸਾਡਾ ਸਰਵ-ਉੱਚ ਸਥਾਨ, ਸਾਡੀ ਸ਼੍ਰੋਮਣੀ ਸੰਸਥਾ, ਸਾਡੀ ਆਪਣੀ ਸਰਕਾਰ, ਸਾਡੇ ਪ੍ਰਮੁੱਖ ਆਗੂ ਇਸ ਵੇਲੇ ਅਜਿਹੀਆਂ ਘੁਮਣਘੇਰੀਆਂ ਵਿੱਚ ਉਲਝੇ ਹੋਏ ਹਨ ਕਿ ਉਹ ਇਸ ਸੰਕਟ ਨੂੰ ਨਿਵਾਰਣ ਲਈ ਕੋਈ ਫੌਰੀ ਕਦਮ ਚੁਕਣੇ ਤਾਂ ਕਿਤੇ ਰਹੇ ਇਸ ਵੱਲ ਲੁੜੀਂਦਾ ਧਿਆਨ ਦੇਣੋਂ ਵੀ ਅਸਮਰਥ ਜਾਪਦੇ ਹਨ।

ਇਸ ਲਈ ਇਸ ਫ਼ਰਜ਼ ਦੀ ਅਦਾਇਗੀ ਤੇ ਇਸ ਸੇਵਾ ਦੀ ਜ਼ਿੰਮੇਵਾਰੀ, ਮੇਰੀ ਜਾਚੇ, ਹੁਣ ਇਸ ਕੌਮ ਦੇ

ਸਿਦਕੀ ਬੁੱਧੀਵਾਨਾਂ ਤੇ ਵਿਦਵਾਨਾਂ ਨੂੰ ਉਵੇਂ ਹੀ ਸੰਭਾਲ ਲੈਣੀ ਚਾਹੀਦੀ ਹੈ ਜਿਵੇਂ ਪਿਛਲੀ ਅਜਿਹੀ ਅਧੋਗਤੀ ਸਮੇ ਂ ਪ੍ਰੋਫੈਸਰ ਗੁਰਮੁਖ ਸਿੰਘ, ਭਾਈ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਵੀਰ ਸਿੰਘ, ਭਾਈ ਕਾਹਨ ਸਿੰਘ, ਭਾਈ ਜੋਧ ਸਿੰਘ, ਪ੍ਰੋਫੈਸਰ ਤੇਜਾ ਸਿੰਘ ਅਤੇ ਬਾਵਾ ਹਰਿਕਿਸ਼ਨ ਸਿੰਘ ਵਰਗੇ ਗੁਰੂ-ਪਿਆਰੇ ਤੇ ਸਾਈਂ-ਸਵਾਰੇ ਵਿਦਵਾਨਾਂ ਤੇ ਬੁਧੀਵਾਨਾਂ ਨੇ ਆਪੇ ਸੰਭਾਲ ਕੇ, ਆਪ ਨੇਪਰੇ ਵੀ ਚੜ੍ਹਾ ਦਿੱਤੀ ਸੀ। ਜੇ ਇਹ ਸੈਮੀਨਾਰ ਇਸ ਤਰ੍ਹਾਂ ਦੀ ਪੇਸ਼ਕਦਮੀ ਲਈ ਕੋਈ ਅਹਿਸਾਸ ਵੀ ਪੈਦਾ ਕਰ ਸਕੇਗਾ ਤਾਂ ਵੀ ਅਸੀਂ ਸਮਝਾਂਗੇ ਕਿ ਇਹ ਬੜਾ ਸਫ਼ਲ ਤੇ ਲਾਭਦਾਇਕ ਰਿਹਾ ਹੈ। ਰੱਬ ਨਾ ਕਰੇ, ਕਦੇ ਨਾ ਕਰੇ, ਇਸ ਫ਼ਰਜ ਤੋਂ ਹੋਰ ਬੇਪਰਵਾਹੀ, ਲਾਪਰਵਾਹੀ ਜਾਂ ਅਵੇਸਲਾਪਨ ਅਜਿਹੀ ਸਥਿਤੀ ਪੈਦਾ ਕਰ ਸਕਦਾ ਹੈ ਜਿਸ ਨੂੰ ਮੁਖ ਰਖਦਿਆਂ, ਸਮੇਂ ਦਾ ਇਤਿਹਾਸ ਇਹ ਵੰਗਾਰ ਕੇ , ਲਲਕਾਰ ਕੇ ਆਖਦਾ ਰਹੇਗਾ -

ਬੜੇ ਸ਼ੌਂਕ ਸੇ ਸੁਨ ਰਹਾ ਥਾਂ ਜ਼ਮਾਨਾ,
ਹਮ ਹੀ ਸੌਂ ਗਏ ਦਾਸਤਾਂ ਕਹਿਤੇ ਕਹਿਤੇ ॥

¤